# PUNJAB VIDHAN SABHA

**DEBATES**

***Tuesday, the 20th March, 2018***

Vol. IV - No. 1

OFFICIAL REPORT

CONTENTS



**Punjab Vidhan Sabha Secretariat, Chandigarh**

Price : Rs.__________.

PUNJAB VIDHAN SABHA

***Tuesday, the 20th March, 2018***

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P.M. Mr. Speaker (Rana Kanwar Pal Singh) in the Chair.*

-----

## OBITUARY REFERENCES

**ਮਾਨਯੋਗ ਸਪੀਕਰ :** ਅਕਾਲ ਚਲਾਣਿਆਂ ਦਾ ਵਰਣਨ। ਵਿਧਾਨ ਸਭਾ ਦੇ ਪਿਛਲੇ ਸਮਾਗਮ ਤੋਂ ਅੱਜ ਤੱਕ ਦੇ ਸਮੇਂ ਦੌਰਾਨ ਕਈ ਸਤਿਕਾਰਯੋਗ ਸ਼ਖਸੀਅਤਾਂ ਸਾਡੇ ਤੋਂ ਵਿਛੜ ਗਈਆਂ ਹਨ। ਅਸੀਂ ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਲਈ ਇਕੱਤਰ ਹੋਏ ਹਾਂ।

ਰੋਮਨ ਵਿਦਵਾਨ ਸਿਆਸਤਦਾਨ ਅਤੇ ਕਾਨੂੰਨਦਾਨ Marcus Tullius Cicero ਦਾ ਕਹਿਣਾ ਸੀ ਕਿ "The life of the dead is placed in the memory of the living." ਭਾਵ ਇਹ ਹੈ ਕਿ ਵਿਛੜੀਆਂ ਰੂਹਾਂ ਦੀ ਯਾਦ ਜਿਉਂਦੇ ਲੋਕਾਂ ਦੀ ਸੋਚ ਵਿੱਚ ਦਰਜ ਰਹਿੰਦੀ ਹੈ। ਜੇ ਅਸੀਂ ਜੀਵਨ ਚੰਗਿਆਈ ਨਾਲ ਬਿਤਾਇਆ ਹੋਵੇ ਤਾਂ ਮਰਨ ਤੋਂ ਬਾਅਦ ਵੀ ਅਸੀਂ ਲੋਕਾਂ ਦੀਆਂ ਯਾਦਾਂ ਵਿੱਚ ਜਿਉਂਦੇ ਰਹਿੰਦੇ ਹਾਂ।

ਕੁਝ ਅਜਿਹੀਆਂ ਹੀ ਸ਼ਖਸੀਅਤਾਂ, ਜੋ ਆਪਣੇ ਜੀਵਨ ਨੂੰ ਕੌਮ ਦੇ ਲੇਖੇ ਲਗਾ ਕੇ, ਸਮਾਜ ਅਤੇ ਦੇਸ਼ ਦੀ ਸੇਵਾ ਵਿੱਚ ਵਡਮੁੱਲਾ ਯੋਗਦਾਨ ਪਾਉਂਦੇ ਹੋਏ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ, ਆਓ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਆਪਣੀ ਸ਼ਰਧਾਂਜਲੀ ਭੇਂਟ ਕਰੀਏ।

ਸਰਦਾਰ ਅਜੀਤ ਸਿੰਘ ਕੋਹਾੜ, ਸਿਟਿੰਗ ਐਮ.ਐਲ.ਏ. ਅਤੇ ਸਾਬਕਾ ਵਜ਼ੀਰ ਸਾਨੂੰ ਮਿਤੀ 4 ਫਰਵਰੀ, 2018 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 25 ਸਤੰਬਰ, 1937 ਨੂੰ ਲਾਇਲਪੁਰ (ਪਾਕਿਸਤਾਨ) ਵਿਖੇ ਹੋਇਆ ਸੀ। ਉਹ ਸ਼ਾਹਕੋਟ ਹਲਕੇ ਤੋਂ ਲਗਾਤਾਰ ਪੰਜ ਵਾਰ ਵਿਧਾਇਕ ਬਣੇ। ਉਹ ਸਾਲ 1997 ਤੋਂ 2002 ਤੱਕ ਅਤੇ ਸਾਲ 2007 ਤੋਂ 2012 ਤੱਕ ਪੰਜਾਬ ਸਰਕਾਰ ਵਿੱਚ ਕੈਬਨਿਟ ਮੰਤਰੀ ਵੀ ਰਹੇ। ਪੰਜਾਬ ਦੀ ਪਿਛਲੀ ਸਰਕਾਰ ਵਿੱਚ ਉਹ ਟਰਾਂਸਪੋਰਟ, ਕਾਨੂੰਨੀ ਅਤੇ ਵਿਧਾਨਕਾਰ ਮਾਮਲੇ, ਚੋਣ ਅਤੇ ਰੋਜ਼ਗਾਰ ਜਨਰੇਸ਼ਨ ਵਿਭਾਗਾਂ ਦੇ ਮੰਤਰੀ ਰਹੇ। ਉਹ 40 ਸਾਲ ਪਿੰਡ ਕੋਹਾੜ ਖੁਰਦ ਦੇ ਸਰਪੰਚ, 12 ਸਾਲ ਸਰਕਲ ਜਥੇਦਾਰ ਅਤੇ ਬੀਤੇ 23 ਸਾਲਾਂ ਤੋਂ ਸ਼੍ਰੋਮਣੀ ਅਕਾਲੀ ਦਲ, ਜਲੰਧਰ (ਦਿਹਾਤੀ) ਦੇ ਪ੍ਰਧਾਨ ਵੀ ਰਹੇ। ਲੋਕ ਸੇਵਾ ਦੇ ਖੇਤਰ ਵਿੱਚ ਕੋਹਾੜ ਸਾਹਿਬ ਦਾ ਅਹਿਮ ਯੋਗਦਾਨ ਰਿਹਾ ਹੈ।

[ ਮਾਨਯੋਗ ਸਪੀਕਰ ]

ਸਰਦਾਰ ਸਰਦੂਲ ਸਿੰਘ ਬੰਡਾਲਾ, ਸਾਬਕਾ ਵਜ਼ੀਰ ਅਤੇ ਸਾਬਕਾ ਐਮ.ਐਲ.ਏ. ਵੀ ਸਾਨੂੰ ਮਿਤੀ 26 ਫਰਵਰੀ, 2018 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 6 ਜੂਨ, 1945 ਨੂੰ ਪਿੰਡ ਬੰਡਾਲਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ। ਉਹ ਸਾਲ 1992 ਅਤੇ 2002 ਵਿੱਚ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। ਉਹ ਆਬਕਾਰੀ ਅਤੇ ਕਰ ਵਿਭਾਗ ਦੇ ਕੈਬਨਿਟ ਮੰਤਰੀ ਅਤੇ ਡਾਕਟਰੀ ਸਿੱਖਿਆ, ਸਮਾਜਿਕ ਸੁਰੱਖਿਆ, ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ, ਵਿਭਾਗਾਂ ਦੇ ਰਾਜ ਮੰਤਰੀ ਵੀ ਰਹੇ। ਉਹ ਪੰਜਾਬ ਅਧੀਨ ਸੇਵਾਵਾਂ ਚੋਣ ਬੋਰਡ ਦੇ ਮੈਂਬਰ ਅਤੇ ਪੰਜਾਬ ਵਿਧਾਨ ਸਭਾ ਦੀਆਂ ਵੱਖ-ਵੱਖ ਕਮੇਟੀਆਂ ਦੇ ਮੈਂਬਰ ਵੀ ਰਹੇ। ਉਨ੍ਹਾਂ ਦੇ ਹੋਣਹਾਰ ਸਪੁੱਤਰ ਸ਼੍ਰੀ ਸੁਖਵਿੰਦਰ ਸਿੰਘ ਇਸ ਪਵਿੱਤਰ ਸਦਨ ਦੇ ਮੈਂਬਰ ਹਨ।

ਸਰਦਾਰ ਮਨਜੀਤ ਸਿੰਘ ਕਲਕੱਤਾ, ਸਾਬਕਾ ਵਜ਼ੀਰ ਅਤੇ ਸਾਬਕਾ ਐਮ.ਐਲ.ਏ. ਵੀ ਸਾਨੂੰ ਮਿਤੀ 17 ਜਨਵਰੀ, 2018 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 13 ਜੂਨ, 1938 ਨੂੰ ਕਲਕੱਤਾ ਵਿਖੇ ਹੋਇਆ। ਉਹ ਫਰਵਰੀ, 1997 ਵਿੱਚ ਪੰਜਾਬ ਵਿਧਾਨ ਸਭਾ ਲਈ ਚੁਣੇ ਗਏ ਅਤੇ ਉਚੇਰੀ ਸਿੱਖਿਆ ਅਤੇ ਭਾਸ਼ਾਵਾਂ ਵਿਭਾਗ ਦੇ ਮੰਤਰੀ ਬਣੇ। ਉਹ ਸਮੂਹ ਭਾਰਤੀ ਸਿੱਖ ਵਿਦਿਆਰਥੀ ਸੰਘ ਦੇ ਸਾਬਕਾ ਪ੍ਰਧਾਨ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਸੈਨੇਟਰ ਵੀ ਰਹੇ। ਉਹ ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਸਕੱਤਰ, ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਦੇ ਪ੍ਰਧਾਨ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਵੀ ਰਹੇ । ਉਹ ਪੜ੍ਹੇ ਲਿਖੇ ਸਿਆਸਤਦਾਨ ਸਨ।

ਸ਼੍ਰੀ ਸਤਨਾਮ ਸਿੰਘ ਕੈਂਥ, ਸਾਬਕਾ ਐਮ. ਪੀ. ਅਤੇ ਸਾਬਕਾ ਐਮ.ਐਲ.ਏ. ਵੀ ਸਾਨੂੰ ਮਿਤੀ 14 ਜਨਵਰੀ, 2018 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 21 ਅਪ੍ਰੈਲ, 1961 ਨੂੰ ਪਿੰਡ ਸੋਤਰਾਂ, ਜ਼ਿਲ੍ਹਾ ਜਲੰਧਰ ਵਿਖੇ ਹੋਇਆ। ਸ਼੍ਰੀ ਕੈਂਥ, ਬਹੁਜਨ ਸਮਾਜ ਪਾਰਟੀ ਦੇ ਬਾਨੀ – ਬਾਬੂ ਕਾਂਸ਼ੀ ਰਾਮ ਦੇ ਪਹਿਲੇ ਜਰਨੈਲਾਂ ਵਿੱਚੋਂ ਸਨ। ਬੰਗਾ ਨੇੜੇ ਪਿੰਡ ਸੋਤਰਾਂ ਦੇ ਰਹਿਣ ਵਾਲੇ ਸ਼੍ਰੀ ਸਤਨਾਮ ਸਿੰਘ ਕੈਂਥ, ਅਰਥ ਸ਼ਾਸਤਰ ਵਿੱਚ ਐਮ.ਏ. ਸਨ। ਅੱਤਵਾਦ ਦੇ ਦੌਰ ਵਿੱਚ ਪੰਜਾਬ ਅੰਦਰ ਬਣੀ ਸਵਰਗੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਸਮੇਂ ਉਹ ਪੰਜਾਬ ਵਿਧਾਨ ਸਭਾ ਵਿੱਚ ਬਹੁਜਨ ਸਮਾਜ ਪਾਰਟੀ ਦੇ ਗਰੁੱਪ ਲੀਡਰ ਸਨ। ਉਹ ਬੰਗਾ ਹਲਕੇ ਤੋਂ ਬਹੁਜਨ ਸਮਾਜ ਪਾਰਟੀ ਦੀ ਟਿਕਟ ਤੇ ਜਿੱਤ ਕੇ ਪਹਿਲੀ ਵਾਰ ਵਿਧਾਇਕ ਬਣੇ ਅਤੇ 1998 ਵਿੱਚ ਫਿਲੌਰ ਲੋਕ ਸਭਾ ਹਲਕੇ ਤੋਂ ਜਿੱਤ ਕੇ ਦੇਸ਼ ਦੀ ਸੰਸਦ ਤੱਕ ਪੁੱਜੇ। ਬਾਅਦ ਵਿੱਚ ਉਹ ਕਾਂਗਰਸ ਪਾਰਟੀ ਵਿੱਚ ਸ਼ਾਮਲ ਹੋ ਗਏ ਸਨ ਅਤੇ ਹਾਲ ਹੀ ਵਿੱਚ ਉਹ ਕਾਂਗਰਸ ਪਾਰਟੀ ਦੇ

ਸੂਬਾਈ ਮੀਤ ਪ੍ਰਧਾਨ ਸਨ। ਦਲਿਤ ਰਾਜਨੀਤੀ ਵਿੱਚ ਉਨ੍ਹਾਂ ਨੂੰ ਸੁਲਝੇ ਹੋਏ ਸਿਆਸਤਦਾਨ ਵਜੋਂ ਦੇਖਿਆ ਜਾਂਦਾ ਰਿਹਾ ਹੈ।

ਸਰਦਾਰ ਬਹਾਦਰ ਸਿੰਘ, ਸਾਬਕਾ ਮੈਂਬਰ ਪਾਰਲੀਮੈਂਟ ਵੀ ਸਾਨੂੰ ਅਕਤੂਬਰ, 2017 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 12 ਦਸੰਬਰ, 1924 ਨੂੰ ਪਿੰਡ ਮੋਹੀ, ਜ਼ਿਲ੍ਹਾ ਲੁਧਿਆਣਾ ਵਿਖੇ ਹੋਇਆ। ਉਹ 1952 ਤੋਂ 1957 ਤੱਕ ਲੋਕ ਸਭਾ ਦੇ ਮੈਂਬਰ ਰਹੇ ਅਤੇ ਉਸ ਸਮੇਂ ਉਨ੍ਹਾਂ ਨੇ ਲੋਕ ਸੇਵਾ ਦੇ ਖੇਤਰ ਵਿੱਚ ਅਹਿਮ ਯੋਗਦਾਨ ਪਾਇਆ।

ਸਰਦਾਰ ਜੰਗੀਰ ਸਿੰਘ, ਸਰਦਾਰ ਸਰੂਪ ਸਿੰਘ, ਸ਼੍ਰੀ ਹਰਦਿਆਲ, ਸਰਦਾਰ ਕਰਮ ਸਿੰਘ, ਸ਼੍ਰੀ ਸ਼ਾਮ ਲਾਲ, ਸਰਦਾਰ ਕਰਤਾਰ ਸਿੰਘ, ਅਤੇ ਸਰਦਾਰ ਦਲੀਪ ਸਿੰਘ, ਸਾਰੇ ਸੁਤੰਤਰਤਾ ਸੰਗਰਾਮੀ ਵੀ ਸਾਨੂੰ ਸਭਨਾਂ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਸਾਰੇ ਸੁਤੰਤਰਤਾ ਸੰਗਰਾਮੀਆਂ ਨੇ ਆਪਣੀ ਲਗਨ, ਮਿਹਨਤ ਅਤੇ ਕੁਰਬਾਨੀ ਸਦਕਾ ਹਿੰਦੁਸਤਾਨ ਨੂੰ ਅਜ਼ਾਦ ਕਰਵਾਉਣ ਵਿੱਚ ਆਪਣਾ ਆਪਣਾ ਵਡਮੁੱਲਾ ਯੋਗਦਾਨ ਪਾਇਆ। ਅੱਜ ਅਸੀਂ ਉਨ੍ਹਾਂ ਦੀਆਂ ਕੁਰਬਾਨੀਆਂ ਸਦਕਾ ਮਿਲੀ ਅਜ਼ਾਦੀ ਦਾ ਨਿੱਘ ਮਾਣ ਰਹੇ ਹਾਂ ਅਤੇ ਉਨ੍ਹਾਂ ਨੂੰ ਕਦੇ ਵੀ ਭੁਲਾ ਨਹੀਂ ਸਕਦੇ।

ਸ਼ਹੀਦ ਨਾਇਕ ਅਮਰਸੀਰ ਸਿੰਘ ਵੀ ਸਾਨੂੰ ਮਿਤੀ 5 ਮਾਰਚ, 2018 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 1 ਅਗਸਤ, 1987 ਨੂੰ ਪਿੰਡ ਜੋੜਕੀ ਅੰਧੇਵਾਲੀ, ਜ਼ਿਲ੍ਹਾ ਫਾਜ਼ਿਲਕਾ ਵਿਖੇ ਹੋਇਆ। ਉਹ ਅਸਾਮ ਵਿੱਚ ਨਕਸਲੀਆਂ ਨਾਲ ਹੋਏ ਮੁਕਾਬਲੇ ਦੌਰਾਨ ਸ਼ਹੀਦ ਹੋ ਗਏ ਸਨ।

ਸ਼੍ਰੀ ਸ਼ਸ਼ੀ ਕਪੂਰ, ਮਸ਼ਹੂਰ ਅਭਿਨੇਤਾ ਵੀ ਸਾਨੂੰ ਮਿਤੀ 4 ਦਸੰਬਰ, 2017 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 79 ਸਾਲਾਂ ਦੇ ਸਨ। ਉਨ੍ਹਾਂ ਦਾ ਜਨਮ ਮਿਤੀ 18 ਮਾਰਚ, 1938 ਨੂੰ ਕੋਲਕਾਤਾ ਵਿਖੇ ਹੋਇਆ। ਉਨ੍ਹਾਂ ਨੇ ਤਕਰੀਬਨ 160 ਫਿਲਮਾਂ ਵਿੱਚ ਕੰਮ ਕੀਤਾ, ਜਿਨ੍ਹਾਂ ਵਿੱਚ 12 ਇੰਗਲਿਸ਼ ਫਿਲਮਾਂ ਸ਼ਾਮਲ ਹਨ। ਉਨ੍ਹਾਂ ਨੂੰ ਸਾਲ 2011 ਵਿੱਚ ਭਾਰਤ ਸਰਕਾਰ ਦੁਆਰਾ ਪਦਮ ਭੂਸ਼ਨ ਅਵਾਰਡ ਨਾਲ ਸਨਮਾਨਿਤ ਕੀਤਾ ਗਿਆ ਸੀ। ਫਿਲਮਾਂ ਦੇ ਖੇਤਰ ਵਿੱਚ ਪਾਏ ਯੋਗਦਾਨ ਸਦਕਾ ਉਨ੍ਹਾਂ ਨੂੰ ਸਾਲ 2015 ਵਿੱਚ ਦਾਦਾ ਸਾਹਿਬ ਫਾਲਕੇ ਅਵਾਰਡ ਤੋਂ ਇਲਾਵਾ ਹੋਰ ਵੱਖ-ਵੱਖ ਫਿਲਮ ਅਵਾਰਡਾਂ ਨਾਲ ਸਨਮਾਨਿਤ ਕੀਤਾ ਗਿਆ। ਉਨ੍ਹਾਂ ਨੇ ਬਚਪਨ ਤੋਂ ਹੀ ਬਤੌਰ child artist ਵਜੋਂ ਫਿਲਮੀ ਖੇਤਰ ਵਿੱਚ ਸਫਰ ਸ਼ੁਰੂ ਕੀਤਾ ਸੀ।

ਸ਼੍ਰੀ ਪਿਆਰੇ ਲਾਲ ਵਡਾਲੀ, ਪ੍ਰਸਿੱਧ ਸੂਫੀ ਗਾਇਕ ਵੀ ਸਾਨੂੰ ਮਿਤੀ 9 ਮਾਰਚ, 2018 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਸ਼੍ਰੀ ਪੂਰਨ ਚੰਦ ਵਡਾਲੀ, ਪ੍ਰਸਿੱਧ ਸੂਫੀ ਗਾਇਕ ਦੇ ਛੋਟੇ ਭਰਾ ਸਨ। ਇਤਿਹਾਸਕ ਨਗਰੀ ਗੁਰੂ ਕੀ ਵਡਾਲੀ

ਵਿੱਚ ਜਨਮ ਲੈਣ ਵਾਲੇ ਸ਼੍ਰੀ ਪਿਆਰੇ ਲਾਲ ਜੀ ਨੇ ਆਪਣੀ ਸੰਗੀਤਕ ਕਲਾ ਨਾਲ ਇਸ ਨਗਰੀ ਨੂੰ ਹੋਰ ਵੀ ਮਾਣ ਦਿਵਾਇਆ ਹੈ। ਉਨ੍ਹਾਂ ਨੇ ਕਈ ਹਿੰਦੀ ਫਿਲਮਾਂ ਵਿੱਚ ਗਾਣੇ ਗਾਏ। ਸਭਿਆਚਾਰਕ ਅਤੇ ਗਾਇਕੀ ਦੇ ਖੇਤਰ ਵਿੱਚ ਪਾਏ ਯੋਗਦਾਨ ਸਦਕਾ ਉਨ੍ਹਾਂ ਨੂੰ ਕਈ ਸਟੇਟ ਅਵਾਰਡ ਅਤੇ ਰਾਸ਼ਟਰੀ ਅਵਾਰਡਾਂ ਨਾਲ ਸਨਮਾਨਿਤ ਵੀ ਕੀਤਾ ਗਿਆ।

ਸਰਦਾਰ ਸੁਖਚੈਨ ਸਿੰਘ ਚੀਮਾ, ਦਰੋਣਾਚਾਰੀਆ ਐਵਾਰਡੀ ਵੀ ਸਾਨੂੰ ਮਿਤੀ 10 ਜਨਵਰੀ, 2018 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 21 ਜੂਨ, 1950 ਨੂੰ ਹੋਇਆ। ਉਨ੍ਹਾਂ ਨੇ ਸਾਲ 1974 ਦੀਆਂ ਤਹਿਰਾਨ ਏਸ਼ੀਅਨ ਖੇਡਾਂ ਵਿੱਚ ਕਾਂਸੀ ਦੇ ਤਮਗੇ ਜਿੱਤੇ ਸਨ।

ਸ਼੍ਰੀ ਸਾਬਰ ਕੋਟੀ, ਗਾਇਕ ਵੀ ਸਾਨੂੰ ਮਿਤੀ 25 ਜਨਵਰੀ, 2018 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 20 ਜਨਵਰੀ, 1966 ਨੂੰ ਪਿੰਡ ਕੋਟ ਕਰਾਰ ਖਾਂ, ਤਹਿਸੀਲ ਤੇ ਜ਼ਿਲ੍ਹਾ ਕਪੂਰਥਲਾ ਵਿਖੇ ਹੋਇਆ। ਉਨ੍ਹਾਂ ਦੀ ਛੋਟੀ ਉਮਰ ਤੋਂ ਹੀ ਸੂਫੀ ਅਤੇ ਕਲਾਸੀਕਲ ਗਾਇਕੀ ਵਿੱਚ ਰੁਚੀ ਸੀ। ਉਨ੍ਹਾਂ ਦਾ ਸੱਭਿਆਚਾਰਕ ਖੇਤਰ ਵਿੱਚ ਅਹਿਮ ਯੋਗਦਾਨ ਰਿਹਾ ਹੈ।

ਪ੍ਰੋਫੈਸਰ ਰਾਜਪਾਲ ਸਿੰਘ ਵੀ ਸਾਨੂੰ ਮਿਤੀ 1 ਮਾਰਚ, 2018 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 11 ਦਸੰਬਰ, 1941 ਨੂੰ ਪਿੰਡ ਬਾਗੜੀਆਂ, ਜ਼ਿਲ੍ਹਾ ਸੰਗਰੂਰ ਵਿਖੇ ਹੋਇਆ। ਉਹ ਸਾਲ 1999 ਤੋਂ 2006 ਤੱਕ ਪੰਜਾਬ ਸੰਗੀਤ ਨਾਟਕ ਅਕਾਦਮੀ ਦੇ ਸਕੱਤਰ ਰਹੇ। ਉਹ 2006 ਤੋਂ 2012 ਤੱਕ ਪੰਜਾਬ ਕਲਾ ਪ੍ਰੀਸ਼ਦ ਦੇ ਸਕੱਤਰ ਜਨਰਲ ਅਤੇ 2012 ਤੋਂ 2015 ਤੱਕ ਪੰਜਾਬ ਸਾਹਿਤ ਅਕਾਦਮੀ ਦੇ ਪ੍ਰਧਾਨ ਵੀ ਰਹੇ। ਉਹ ਸਾਲ 2002 ਵਿੱਚ ਸਰਕਾਰੀ ਮਹਿੰਦਰਾ ਕਾਲਜ, ਪਟਿਆਲਾ ਤੋਂ ਪ੍ਰੋਫੈਸਰ ਦੇ ਤੌਰ ਤੇ ਸੇਵਾ ਮੁਕਤ ਹੋਏ ਸਨ।

**Chief Minister (Captain Amarinder Singh) :** I would like to draw the attention of the House to the statement made this morning in Parliament by the Union External Affairs Minister about the death of 39 Indians who were killed by ISIS in Mosul, Iraq. I recommend to the House to condole the death of our Indian residents most of whom were Punjabis. The House joins the families of deceased in this hour of grief.

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸਪੀਕਰ ਸਾਹਿਬ, ਸ਼੍ਰੀ ਵੀ.ਪੀ. ਸਿੰਘ ਬਦਨੌਰ, ਰਾਜਪਾਲ ਜੀ ਦੇ ਵੱਡੇ ਭਰਾਤਾ ਸ਼੍ਰੀ ਰਘੁਰਾਜ ਸਿੰਘ ਜੀ, ਮਿਤੀ 6 ਮਾਰਚ, 2018 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਸਰਦਾਰਨੀ ਮਹਿੰਦਰ ਕੌਰ, ਮੌਜੂਦਾ

ਪੰਜਾਬ ਵਿਧਾਨ ਸਭਾ ਦੇ ਵਿਰੋਧੀ ਧਿਰ ਦੇ ਨੇਤਾ, ਸਰਦਾਰ ਸੁਖਪਾਲ ਸਿੰਘ ਖਹਿਰਾ ਜੀ ਦੇ ਮਾਤਾ ਜੀ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਸਾਬਕਾ ਮੰਤਰੀ, ਸਰਦਾਰ ਸੁਖਜਿੰਦਰ ਸਿੰਘ ਜੀ ਦੇ ਧਰਮ ਪਤਨੀ ਸਨ। ਇਸ ਸਦਨ ਦੇ ਮੈਂਬਰ, ਸਰਦਾਰ ਰਜਿੰਦਰ ਸਿੰਘ ਜੀ ਦੇ ਮਾਤਾ ਸਰਦਾਰਨੀ ਸੁਰਜੀਤ ਕੌਰ ਜੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਉਹ ਸਰਦਾਰ ਲਾਲ ਸਿੰਘ, ਸਾਬਕਾ ਮੰਤਰੀ ਅਤੇ ਇਸ ਹਾਊਸ ਦੇ ਪੰਜ ਵਾਰੀ ਐਮ.ਐਲ.ਏ. ਰਹੇ ਅਤੇ ਮੌਜੂਦਾ ਚੇਅਰਮੈਨ, ਪੰਜਾਬ ਮੰਡੀ ਬੋਰਡ ਦੇ ਧਰਮ ਪਤਨੀ ਸਨ। ਸ਼੍ਰੀਮਤੀ ਅੰਮ੍ਰਿਤ ਤਿਵਾੜੀ, ਉਹ ਸਾਬਕਾ ਡੀਨ, ਪੀ.ਜੀ.ਆਈ ਸਨ, ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਸਾਬਕਾ ਕੇਂਦਰੀ ਰਾਜ ਮੰਤਰੀ, ਸ਼੍ਰੀ ਮੁਨੀਸ਼ ਤਿਵਾੜੀ ਦੇ ਮਾਤਾ ਜੀ ਸਨ। ਮੈਂ ਰਿਕੁਐਸਟ ਕਰਦਾ ਹਾਂ ਕਿ ਇਹ ਨਾਮ ਵੀ ਅਕਾਲ ਚਲਾਣਿਆਂ ਦੀ ਲਿਸਟ ਵਿੱਚ ਐਡ ਕਰ ਲਏ ਜਾਣ।

**ਮਾਨਯੋਗ ਸਪੀਕਰ:** ਇਹ ਸ਼ਾਮਲ ਕੀਤੇ ਜਾਂਦੇ ਹਨ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ :** ਮਾਨਯੋਗ ਸਪੀਕਰ ਸਾਹਿਬ, ਪਿਛਲੇ ਸਦਨ ਦੀ ਬੈਠਕ ਤੋਂ ਬਾਅਦ ਪੰਜਾਬ ਵਿਚ ਤਕਰੀਬਨ 89 ਕਿਸਾਨਾਂ ਨੇ ਖੁਦਕੁਸ਼ੀ ਕੀਤੀ ਹੈ ਕਿਉਂਕਿ ਕਿਸਾਨਾਂ ਦੀ ਖੁਦਕੁਸ਼ੀ ਸਾਡੇ ਲਈ ਬੜੀ ਗੰਭੀਰ ਗੱਲ ਹੈ ਅਤੇ ਚਿੰਤਾ ਦਾ ਵਿਸ਼ਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਸ ਲਿਸਟ ਵਿੱਚ ਇਨ੍ਹਾਂ ਕਿਸਾਨਾਂ ਦੇ ਨਾਮ ਵੀ ਐਡ ਕਰ ਲਏ ਜਾਣ ਅਤੇ ਸ਼ੋਕ ਮਤਾ ਪਾ ਕੇ ਇਨ੍ਹਾਂ ਕਿਸਾਨਾਂ ਦੇ ਘਰਾਂ ਤੱਕ ਪਹੁੰਚਾਇਆ ਜਾਵੇ। ਧੰਨਵਾਦ ਜੀ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ ਵੱਲੋਂ ਪੇਸ਼ ਕੀਤੀ ਲਿਸਟ ** ** ਸਦਨ ਦੀ ਟੇਬਲ ਤੇ ਰੱਖ ਦਿੱਤੀ ਗਈ।)

**ਮਾਨਯੋਗ ਸਪੀਕਰ :** ਠੀਕ ਹੈ ਜੀ। ਸ਼ਾਮਲ ਕਰ ਦਿੱਤੇ ਗਏ ਹਨ।

**ਸ਼੍ਰੀ ਦਲਵੀਰ ਸਿੰਘ ਗੋਲਡੀ :** ਮਾਨਯੋਗ ਸਪੀਕਰ ਸਾਹਿਬ, ਸਾਡੇ ਧੂਰੀ ਹਲਕੇ ਤੋਂ ਸ਼੍ਰੀ ਕਰਮਜੀਤ ਸਿੰਘ ਧੂਰੀ, ਲੋਕ ਗਾਇਕ ਸਨ, ਉਹ ਮਿਤੀ 18.3.2018 ਨੂੰ ਅਕਾਲ ਚਲਾਣਾ ਕਰ ਗਏ ਹਨ, ਕਿਰਪਾ ਕਰਕੇ ਉਨ੍ਹਾਂ ਦਾ ਨਾਮ ਵੀ ਸ਼ਾਮਲ ਕਰ ਲਿਆ ਜਾਵੇ। ਧੰਨਵਾਦ ਜੀ।

**ਮਾਨਯੋਗ ਸਪੀਕਰ :** ਠੀਕ ਹੈ ਜੀ। ਸ਼ਾਮਲ ਕਰ ਲੈਂਦੇ ਹਾਂ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ :** ਮਾਨਯੋਗ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਟਾਲਾ ਦੇ ਨੇੜੇ ਦੇ ਇੱਕ ਪਿੰਡ ਵਿੱਚ ਇੱਕ ਨੌਜਵਾਨ ਖਿਡਾਰਨ

---

** **Placed in the Revisor's Branch.

ਕੁਲਦੀਪ ਕੌਰ, ਜਿਸ ਦੀ ਉਮਰ 25 ਸਾਲ ਦੀ ਸੀ, ਉਸ ਨੇ ਪ੍ਰਸਾਸ਼ਨ ਤੋਂ ਦੁਖੀ ਹੋ ਕੇ ਕਿ ਉਸ ਦੀ ਸੁਣਵਾਈ ਨਹੀਂ ਕੀਤੀ ਗਈ, ਸੁਸਾਈਡ ਕਰ ਲਿਆ ਹੈ। ਉਹ ਕੋਈ ਨਾਰਮਲ ਖਿਡਾਰਨ ਨਹੀਂ ਸੀ ਸਗੋਂ ਸਾਡੀ ਸਟੇਟ ਨੂੰ ਇੰਟਰਨੈਸ਼ਨਲ ਲੈਵਲ ਤੇ ਰਿਪ੍ਰੈਜ਼ੈਂਟ ਕਰਦੀ ਸੀ, ਉਹ ਸਾਡੇ ਦੇਸ਼ ਨੂੰ ਰਿਪ੍ਰੈਜ਼ੈਂਟ ਕਰਦੀ ਸੀ।

**ਮਾਨਯੋਗ ਸਪੀਕਰ :** ਇਹ ਪੁਰਾਣੀ ਗੱਲ ਹੈ ਜੀ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ :** ਸਰ, ਇਹ ਹੁਣ ਦੀ ਜਨਵਰੀ ਦੀ ਹੀ ਗੱਲ ਹੈ ਜੀ।

**ਮਾਨਯੋਗ ਸਪੀਕਰ:** ਚਲੋ, ਐਡ ਕਰ ਲੈਂਦੇ ਹਾਂ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਾਡਾ ਅਕਾਲ ਚਲਾਣਿਆਂ ਦੇ ਵਰਣਨ ਦਾ ਮਾਮਲਾ 12 ਕੁ ਮਿੰਟ ਵਿੱਚ ਹੀ ਸੰਪੰਨ ਹੋ ਗਿਆ ਹੈ। ਚਾਰ-ਪੰਜ ਮਿੰਟ ਹੋਰ ਲੱਗ ਜਾਣਗੇ, ਇਸ ਤਰ੍ਹਾਂ ਕੁੱਲ 18-20 ਮਿੰਟ ਦਾ ਹੀ ਅੱਜ ਦਾ ਬਿਜ਼ਨੈਸ ਹੈ। ਪਿਛਲੇ ਸੈਸ਼ਨ ਵਿੱਚ ਸਾਡੇ ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਇੱਕ ਦਿਨ ਦਾ ਸੈਸ਼ਨ ਚਲਾਉਣ ਵੇਲੇ 70 ਲੱਖ ਰੁਪਿਆ ਖਰਚ ਆਉਂਦਾ ਹੈ। ਜੇਕਰ ਸਾਰੇ ਸਹਿਮਤ ਹੋਣ ਤਾਂ ਇਹ 15 ਮਿੰਟਾਂ ਤੋਂ ਬਾਅਦ, ਅੱਜ ਨਹੀਂ, ਕਿਉਂਕਿ ਅੱਜ ਤਾਂ ਆਪਾਂ ਪ੍ਰੀਪੇਅਰ ਹੋ ਕੇ ਨਹੀਂ ਆਏ, ਕਿਉਂ ਨਹੀਂ ਆਪਾਂ ਅਗਲੀ ਵਾਰੀ ਤੋਂ ਓਬਚੁਰੀ ਰੈਫਰੈਂਸਿਜ਼ ਤੋਂ ਬਾਅਦ 15 ਕੁ ਮਿੰਟ ਦੇ ਵਕਫੇ ਤੋਂ ਬਾਅਦ.......

**ਮਾਨਯੋਗ ਸਪੀਕਰ:** ਤੁਸੀਂ ਕੱਲ੍ਹ ਗੱਲ ਕਰ ਲੈਣਾ। ਬੀ.ਏ.ਸੀ. ਵਿੱਚ ਗੱਲ ਕਰ ਲੈਣਾ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਮੇਰੀ ਗੱਲ ਤਾਂ ਹੋ ਗਈ ਹੈ ਜੀ। ਤੁਸੀਂ ਇਸ ਨੂੰ ਕੰਸਿਡਰ ਕਰ ਲੈਣਾ।

**ਮਾਨਯੋਗ ਸਪੀਕਰ :** ਇਨ੍ਹਾਂ ਸਾਰਿਆਂ ਦੇ ਚਲੇ ਜਾਣ ਨਾਲ ਦੇਸ਼, ਰਾਜ ਅਤੇ ਸਾਨੂੰ ਸਭਨਾਂ ਨੂੰ ਨਾ ਪੂਰਿਆ ਜਾਣ ਵਾਲਾ ਵੱਡਾ ਘਾਟਾ ਪਿਆ ਹੈ ਅਤੇ ਅਸੀਂ ਇਨ੍ਹਾਂ ਦੀਆਂ ਵੱਡਮੁੱਲੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ।)

**ਮਾਨਯੋਗ ਸਪੀਕਰ :** ਨਹੀਂ, ਕੁਲਤਾਰ ਸਿੰਘ ਜੀ, ਤੁਹਾਡੇ ਲੀਡਰ ਬੋਲ ਚੁੱਕੇ ਹਨ, ਫਿਰ ਕੋਈ ਗੱਲ ਰਹਿ ਨਹੀਂ ਜਾਂਦੀ। ਬੈਠੋ, ਪਲੀਜ਼।

**ਸਰਦਾਰ ਜਗਦੇਵ ਸਿੰਘ :** ਸਪੀਕਰ ਸਾਹਿਬ, ਸਾਡੇ ਮੌੜ ਵਿਖੇ ਬੰਬ ਬਲਾਸਟ ਨਾਲ 7 ਜਾਨਾਂ ਮੌਤ ਦੇ ਮੂੰਹ ਵਿੱਚ ਚਲੀਆਂ ਗਈਆਂ ਹਨ ਜਿਹੜਾ ਕਿ ਰਾਜਨੀਤਕ ਲੋਕਾਂ ਦੇ....

**ਮਾਨਯੋਗ ਸਪੀਕਰ :** ਇਹ ਪੁਰਾਣੀ ਗੱਲ ਹੈ ਜੀ। ਪਲੀਜ਼, ਬੈਠੋ ਜੀ। (ਵਿਘਨ) ਇਨ੍ਹਾਂ ਸਭਨਾਂ ਦੇ ਚਲੇ ਜਾਣ ਨਾਲ ਦੇਸ਼, ਰਾਜ ਅਤੇ ਸਾਨੂੰ ਨਾ ਪੂਰਿਆ ਜਾਣ ਵਾਲਾ ਵੱਡਾ ਘਾਟਾ ਪਿਆ ਹੈ ਅਤੇ ਅਸੀਂ ਉਨ੍ਹਾਂ ਦੀਆਂ ਵੱਡਮੁੱਲੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਸਾਨੂੰ ਯਤਨ ਕਰਨਾ ਚਾਹੀਦਾ ਹੈ ਕਿ ਅਸੀਂ ਇਨ੍ਹਾਂ ਅਜ਼ੀਮ ਸ਼ਖਸੀਅਤਾਂ ਦੇ ਪਦ-ਚਿੰਨ੍ਹਾਂ ਤੇ ਚਲਦੇ ਹੋਏ ਲੋਕਾਂ ਦੀ ਸੇਵਾ ਵਿੱਚ ਹਾਜ਼ਰ ਰਹੀਏ। ਇਹੀ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ। ਅਸੀਂ ਪ੍ਰਮਾਤਮਾ ਅੱਗੇ ਅਰਦਾਸ ਕਰਦੇ ਹਾਂ ਕਿ ਉਹ ਇਨ੍ਹਾਂ ਵਿਛੜੀਆਂ ਸ਼ਖਸੀਅਤਾਂ ਦੀਆਂ ਰੂਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ, ਉਨ੍ਹਾਂ ਦੇ ਪਰਿਵਾਰਾਂ ਨੂੰ ਚੜ੍ਹਦੀ ਕਲਾ ਵਿੱਚ ਰੱਖਣ ਅਤੇ ਭਾਣਾ ਮੰਨਣ ਦਾ ਬਲ ਬਖਸ਼ਣ।

ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸ਼ੋਕ ਪ੍ਰਸਤਾਵ ਸਾਰੀਆਂ ਵਿਛੜੀਆਂ ਸ਼ਖਸੀਅਤਾਂ ਦੇ ਪਰਿਵਾਰਾਂ ਨੂੰ ਭੇਜ ਦਿੱਤੇ ਜਾਣ। ਹੁਣ, ਮੈਂ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਵਿਛੜੀਆਂ ਰੂਹਾਂ ਦੀ ਯਾਦ ਵਿੱਚ ਦੋ ਮਿੰਟ ਲਈ ਮੋਨ ਧਾਰਨ ਲਈ ਖੜ੍ਹੇ ਹੋਈਏ।

(ਇਸ ਸਮੇਂ ਸਦਨ ਵਿੱਚ ਹਾਜ਼ਰ ਸਮੂਹ ਮੈਂਬਰਾਂ ਵੱਲੋਂ ਵਿਛੜੀਆਂ ਸ਼ਖਸੀਅਤਾਂ ਦੀਆਂ ਰੂਹਾਂ ਦੀ ਸ਼ਾਂਤੀ ਲਈ ਖੜ੍ਹੇ ਹੋ ਕੇ ਦੋ ਮਿੰਟ ਦਾ ਮੋਨ ਧਾਰਨ ਕੀਤਾ ਗਿਆ।)

**ਮਾਨਯੋਗ ਸਪੀਕਰ :** ਹੁਣ, ਸਦਨ ਬੁੱਧਵਾਰ, ਮਿਤੀ 21 ਮਾਰਚ, 2018 ਦੇ 10.00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ।

*2.17 ਵਜੇ
ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਬੁੱਧਵਾਰ, ਮਿਤੀ 21 ਮਾਰਚ, 2018 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ। )

-----

